ਵਿਰੁੱਧ ਇਕ ਜਹਾਦ ਹੈ, ਹਰ ਅਨਿਆਂ ਅਤੇ ਧੱਕੇ ਵਿਰੁੱਧ। ਆਪਣੇ-ਆਪਣੇ ਤਰੀਕੇ ਨਾਲ ਇਹ ਲੜਾਈ ਲੰਗਰ ਲਗਾ ਕੇ ਉਥੇ ਵਿਤਕਰੇ-ਰਹਿਤ ਵੰਡ ਛਕਣ ਦੀ ਪ੍ਰਥਾ ਚਲਾ ਕੇ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੇ ਲੜੀ। ਇਹੋ ਲੜਾਈ ਗੁਰੂ ਰਾਮਦਾਸ ਜੀ ਨੇ ਹਰਿਮੰਦਰ ਦੀ ਕਲਪਨਾ ਕਰਕੇ ਲੜੀ। ਇਹੋ ਲੜਾਈ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਨਾਂ ਰੂਪ ਰੰਗ, ਚੱਕ੍ਰ, ਚਿਹਨ, ਬਰਨ ਜਾਤਿ ਅਤੇ ਰੇਖ ਭੇਖ ਦੇ ਵਿਤਕਰੇ ਦੇ ਸਾਰੇ ਭਾਰਤੀ ਭਗਤਾਂ ਨੂੰ ਆਦਰ ਦੇ ਕੇ ਲੜੀ। ਇਸ ਮਹਾਨ ਗੁਰਤਾ ਪ੍ਰਾਪਤ ਗ੍ਰੰਥ ਵਿਚ ਨੀਚ-ਊਚ ਸਭ ਇਕੱਠੇ ਕਰ ਦਿੱਤੇ ਅਤੇ ਹਰ ਪ੍ਰਕਾਰ ਦੀ ਵੰਡ ਖ਼ਤਮ ਕਰ ਦਿੱਤੀ। ਇਹ ਵਾਹਿਗੁਰੂ ਜੀ ਕੀ ਫ਼ਤਹਿ ਦੀ ਘੜੀ ਹੈ। ਇਹੋ ਲੜਾਈ ਗੁਰੂ ਹਰਿਗੋਬਿੰਦ ਸਾਹਿਬ ਨੇ 'ਮਸਜਦ' ਬਣਵਾ ਕੇ ਲੜੀ, ਇਹੋ ਲੜਾਈ ਗੁਰੂ ਤੇਗ਼ ਬਹਾਦਰ ਜੀ ਨੇ 'ਤਿਲਕ ਜੰਞੂ' ਦੀ ਰੱਖਿਆ ਕਰਦੇ ਲੜੀ—ਕਿੱਥੇ ਹੈ ਵਿਤਕਰਾ? ਜਦੋਂ ਵੀ ਕਿਸੇ ਮਜ਼ਲੂਮ ਨੇ ਖ਼ਾਲਸੇ ਨੂੰ ਪੁਕਾਰਿਆ, ਖ਼ਾਲਸਾ 'ਬੋਲਿਆ' ਅਤੇ 'ਸਤਿ ਸ੍ਰੀ ਅਕਾਲ' ਦਾ ਰਾਜ ਸਥਾਪਤ ਕੀਤਾ। ਇਹੋ ਲੜਾਈ ਗੁਰੂ ਗੋਬਿੰਦ ਸਿੰਘ ਜੀ ਨੇ ਜਾਤ-ਪਾਤ ਦਾ ਵਿਤਕਰਾ ਮਿਟਾ ਕੇ ਇਕ ਬਾਟੇ ਵਿਚੋਂ ਸਾਰੇ ਭਾਰਤ ਨੂੰ ਅੰਮ੍ਰਿਤ ਛਕਾ ਕੇ ਲੜੀ। ਇਹ ਲੜਾਈ ਉਦੋਂ ਤੀਕ ਲੜੀ ਜਾ ਰਹੀ ਹੈ ਜਦੋਂ ਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੁਗੋ ਜੁਗ ਅਟੱਲ ਤਖ਼ਤ 'ਤੇ ਬਿਰਾਜਮਾਨ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੈਠੇ ਸਾਰੇ ਗੁਰੂ ਤੇ ਭਗਤ ਆਪਣੀ ਅਕਾਲੀ ਬਾਣੀ ਦੁਆਰਾ ਸਦਾ ਲਈ ਇਹ ਲੜਾਈ ਲੜ ਰਹੇ ਹਨ ਅਤੇ ਮਨੁੱਖਤਾ ਅਤੇ ਖ਼ਾਲਸੇ ਵਿਚ ਬਲ ਪੈਦਾ ਕਰ ਰਹੇ ਹਨ ਕਿ ਚੱਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ ਅਤੇ ਰੇਖ ਭੇਖ ਦੇ ਵਿਤਕਰੇ ਵਿਰੁੱਧ ਲੜਾਈ ਜਾਰੀ ਰੱਖੇ। ਇਹ ਬਾਣੀ ਤਾਂ ਕੇਵਲ 'ਅਚਲ ਮੂਰਤਿ' ਅਤੇ 'ਅਨਭਉ ਪ੍ਰਕਾਸ' ਦੀ ਫ਼ਤਹਿ ਲਈ ਪ੍ਰੇਰਨਾ ਦਿੰਦੀ ਹੈ, ਇਹ ਬਾਣੀ ਸਦਾ 'ਬੋਲੇਗੀ' ਅਤੇ ਜਦੋਂ ਵੀ ਮਨੁੱਖਤਾ ਵਿਤਕਰੇ-ਵੰਡਾਂ ਕਰਕੇ ਦੁਖੀ ਹੋਵੇਗੀ, ਇਹ ਬਾਣੀ 'ਸਤਿ ਸ੍ਰੀ ਅਕਾਲ' ਦਾ ਨਾਅਰਾ ਮਾਰਦੀ ਰਹੇਗੀ।

ਇਹੋ ਲੜਾਈ ਮਹਾਨ ਸੂਰਬੀਰ ਜੋਧਿਆਂ ਅਤੇ ਸ਼ਹੀਦਾਂ ਨੇ ਲੜੀ, ਸਾਰੇ ਸ਼ਹੀਦ ਧਰਮ (ਰੇਖ ਭੇਖ) ਦੇ ਵਿਤਕਰੇ ਵਿਰੁੱਧ ਲੜੇ। ਅਰਦਾਸ ਦੇ ਸਾਰੇ ਸ਼ਹੀਦ ਭੇਖ-ਵਿਤਕਰੇ ਦਾ ਸ਼ਿਕਾਰ ਹੋਏ, ਉਹ ਇਸ ਵਿਤਕਰੇ ਦੇ ਅਨਿਆਂ ਵਿਰੁੱਧ ਜੂਝੇ ਅਤੇ ਸ਼ਹੀਦ ਹੋਏ। ਉਹ ਇਸ ਵਿਤਕਰੇ ਤੇ ਅਨਿਆਂ ਵਿਰੁੱਧ 'ਬੋਲੇ' ਅਤੇ ਸ਼ਹੀਦ ਹੋਏ।

੩.

ਸੋ, ਇਹ 'ਜੈਕਾਰਾ' ਕੋਈ ਰਸਮੀ ਚੀਜ਼ ਨਹੀਂ, ਇਹ ਤਾਂ ਇਕ ਪ੍ਰਣ ਹੈ ਕਿ ਖ਼ਾਲਸਾ ਮਜ਼ਲੂਮ ਦੀ ਆਵਾਜ਼ ਸੁਣ ਕੇ ਸਦਾ 'ਬੋਲੇਗਾ' ਅਤੇ 'ਸਤਿ ਸ੍ਰੀ ਅਕਾਲ' ਜਾਂ ਸਚਾਈ ਦੀ ਸਥਾਪਨਾ ਲਈ ਹਰ ਖ਼ਤਰਾ ਮੁੱਲ ਲਏਗਾ ਅਤੇ ਜਾਨ ਦੀ ਬਾਜ਼ੀ ਲਾਏਗਾ, ਸ਼ਹੀਦ ਹੋਏਗਾ, 'ਵਾਹਿਗੁਰੂ ਜੀ ਕੀ ਫ਼ਤਿਹ' ਲਈ ਲੜੇਗਾ। ਇਹ ਸਦੀਵੀ ਉੱਚਾ ਆਦਰਸ਼ ਹੈ। ਪੂਰੀ ਤਰ੍ਹਾਂ ਇਹ ਆਦਰਸ਼ ਕਦੇ ਵੀ ਪ੍ਰਾਪਤ ਨਹੀਂ ਹੋਣਾ—ਪਰ ਲੱਗਦੀ ਵਾਹ ਖ਼ਾਲਸੇ ਨੇ ਯਤਨ ਕਰਨਾ ਹੈ। ਥੋੜ੍ਹਾ ਇਸ ਦੇ ਭਾਵ ਤੋਂ ਚੇਤੰਨ ਹੋ ਕੇ ਜੈਕਾਰਾ ਗਜਾਉਣਾ ਚਾਹੀਦਾ ਹੈ ਅਤੇ ਇਸ ਪ੍ਰਣ ਨੂੰ ਨਿਭਾਉਣ ਦਾ ਰੱਤੀ ਭਰ ਯਤਨ ਕਰਨਾ ਚਾਹੀਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

